﴾ਅਨ-ਨਾਜ਼ਿਆਤ (ਸਖ਼ਤੀ ਨਾਲ ਖਿੱਚਣ ਵਾਲੇ)﴿

## 79. ਸੂਰਤ ਅਨ-ਨਾਜ਼ਿਆਤ (ਮੱਕੀ-81)

(ਆਇਤਾਂ 46, ਰੁਕੂਅ 2)

بِسۡمِ ٱللَّهِ ٱلرَّحۡمَٰنِ ٱلرَّحِيمِ

ਸ਼ੁਰੂ (ਕਰਦਾ ਹਾਂ) ਅੱਲਾਹ ਦੇ ਨਾਂ ਨਾਲ
ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

وَٱلنَّٰزِعَٰتِ غَرۡقٗا

1. ਉਹਨਾਂ (ਫ਼ਰਿਸ਼ਤਿਆਂ) ਦੀ ਸਹੁੰ, ਜੋ ਬਹੁਤ ਸਖ਼ਤੀ ਨਾਲ (ਹਿੰਸਕ ਢੰਗ ਨਾਲ ਕਾਫਿਰਾਂ, ਮੁਸ਼ਰਿਕਾਂ ਅਤੇ ਦੁਸ਼ਟਾਂ ਦੀਆਂ ਰੂਹਾਂ ਨੂੰ) ਬਾਹਰ ਖਿੱਚਦੇ ਹਨ।

وَٱلنَّٰشِطَٰتِ نَشۡطٗا

2. ਅਤੇ ਉਹਨਾਂ (ਫ਼ਰਿਸ਼ਤਿਆਂ) ਦੀ ਸਹੁੰ, ਜੋ ਨਰਮੀ ਨਾਲ (ਇਮਾਨ ਵਾਲਿਆਂ ਦੀਆਂ ਰੂਹਾਂ) ਕੱਢਦੇ ਹਨ।

وَٱلسَّٰبِحَٰتِ سَبۡحٗا

3. ਅਤੇ ਉਹਨਾਂ (ਫ਼ਰਿਸ਼ਤਿਆਂ) ਦੀ ਸਹੁੰ, ਜੋ ਨਿਰਵਿਘਨ ਤੇਜ਼ੀ ਨਾਲ (ਬ੍ਰਹਿਮੰਡ ਵਿੱਚ) ਤੈਰਦੇ ਫਿਰਦੇ ਰਹਿੰਦੇ ਹਨ[1]

[1. ਸਬਹੁਨ ਦਾ ਅਰਥ ਹੈ, ਤੈਰਨਾ, ਫ਼ਰਿਸ਼ਤੇ ਰੂਹ ਨੂੰ ਕੱਢਣ ਲਈ ਮਨੁੱਖੀ ਸਰੀਰ ਵਿੱਚ ਤੈਰਦੇ ਹਨ ਜਿਵੇਂ ਗੋਤਾਖੋਰ ਸਮੁੰਦਰ ਵਿੱਚੋਂ ਮੋਤੀ ਕੱਢਣ ਲਈ ਸਮੁੰਦਰ ਦੀਆਂ ਡੂੰਘਾਈਆਂ ਵਿੱਚ ਤੈਰਦਾ ਹੈ।
ਜਾਂ ਇਸ ਦਾ ਮਤਲਬ ਹੈ ਕਿ ਉਹ ਬਹੁਤ ਤੇਜ਼ੀ ਨਾਲ, ਅੱਲ੍ਹਾ ਦਾ ਹੁਕਮ ਲੇ ਕੇ ਅਸਮਾਨ ਤੋਂ ਹੇਠਾਂ ਉੱਤਰਦੇ ਹਨ। ਕਿਉਂਕਿ ਤੇਜ਼ ਘੋੜੇ ਨੂੰ ਵੀ ਸਾਬੇਹ ਕਿਹਾ ਜਾਂਦਾ ਹੈ।
(ਅਹਸਨੁਲ ਬਿਆਨ)]

فَٱلسَّٰبِقَٰتِ سَبۡقٗا

4. ਫੇਰ ਉਹਨਾਂ (ਫ਼ਰਿਸ਼ਤਿਆਂ) ਦੀ ਸਹੁੰ ਜੋ ਦੌੜ ਵਿੱਚ ਅੱਗੇ ਵਧਦੇ ਹਨ (ਇੱਕ ਦੂਜੇ ਨੂੰ ਦੌੜ ਵਿੱਚ ਪਾਉਂਦੇ ਹਨ)[2]

[2. ਇਹ ਫ਼ਰਿਸ਼ਤੇ ਅੱਲ੍ਹਾ ਦੀ ਵਹੀ ਨੂੰ ਨਬੀਆਂ ਤੱਕ ਪਹੁੰਚਾਉਣ ਲਈ ਕਾਹਲੀ ਕਰਦੇ ਹਨ ਤਾਂ ਜੋ ਸ਼ੈਤਾਨ ਨੂੰ ਇਸ ਦੀ ਕੰਨੀ ਨਾ ਲੱਗੇ। ਜਾਂ ਉਹ ਇਮਾਨ ਵਾਲਿਆਂ ਦੀਆਂ ਰੂਹਾਂ ਨੂੰ ਜੰਨਤ ਵਿੱਚ ਲਿਜਾਣ ਵਿੱਚ ਬਹੁਤ ਤੇਜ਼ੀ ਨਾਲ ਕੰਮ ਕਰਦੇ ਹਨ।

(ਅਹਸਨੁਲ ਬਿਆਨ)]

5. ਫੇਰ ਉਹਨਾਂ (ਫ਼ਰਿਸ਼ਤਿਆਂ) ਦੀ ਸਹੁੰ, ਜੋ [ਹਰੇਕ] ਮਾਮਲੇ ਦਾ ਪ੍ਰਬੰਧ ਕਰਦੇ ਹਨ (ਅਰਥਾਤ ਆਪਣੇ ਰੱਬ ਦੇ ਹੁਕਮਾਂ ਨੂੰ ਪੂਰਾ ਕਰਨ ਦਾ ਪ੍ਰਬੰਧ ਕਰਦੇ ਹਨ, (ਇਸ ਲਈ, ਸੱਚਮੁੱਚ, ਤੋਹਾਥੋਂ ਨਾ ਮੰਨਣ ਵਾਲਿਆਂ ਤੋਂ ਲੇਖਾ ਲਿਆ ਜਾਵੇਗਾ)।

فَٱلۡمُدَبِّرَٰتِ أَمۡرٗا

6. ਜਿਸ ਦਿਨ ਕੰਬਣ ਵਾਲੀ ਕੰਬੇਗੀ (ਜਦੋਂ ਸੂਰ ਦੀ ਪਹਿਲੀ ਫੂਕ ਵੱਜੇਗੀ) (ਇਸ ਦਾ ਧਮਾਕਾ ਸਾਰੀ ਸ੍ਰਿਸ਼ਟੀ ਨੂੰ ਝੰਜੋੜ ਦੇਵੇਗਾ) (ਉਸ ਦਿਨ ਧਰਤੀ ਅਤੇ ਪਹਾੜ ਜ਼ੋਰ ਨਾਲ ਕੰਬਣਗੇ) (ਅਤੇ ਸਭ ਮਰ ਜਾਣਗੇ)।

يَوۡمَ تَرۡجُفُ ٱلرَّاجِفَةُ

7. ਇਸ ਤੋਂ ਬਾਅਦ ਪਿੱਛੇ ਆਉਣ ਵਾਲੀ (ਪਿੱਛੇ-ਪਿੱਛੇ) ਆਵੇਗੀ। (ਸੂਰ ਦੀ ਦੂਜੀ ਫੂਕ ਜੋ ਪਹਿਲੀ ਤੋਂ ਬਾਅਦ ਵੱਜੇਗੀ) (ਅਤੇ ਹਰ ਕੋਈ ਜੀ ਉਠਾਇਆ ਜਾਵੇਗਾ)[3]

تَتۡبَعُهَا ٱلرَّادِفَةُ

[3. ਇਹ ਦੂਜੀ ਫੂਕ ਹੋਵੇਗੀ, ਜਿਸ ਨਾਲ ਸਾਰੇ ਲੋਕ ਕਬਰਾਂ ਵਿਚੋਂ ਜ਼ਿੰਦਾ ਬਾਹਰ ਆ ਜਾਣਗੇ। ਇਹ ਦੂਜੀ ਫੂਕ ਪਹਿਲੀ ਤੋਂ ਚਾਲੀ ਸਾਲ ਬਾਅਦ ਹੋਵੇਗੀ
(ਅਹਸਨੁਲ ਬਿਆਨ)]

8. ਦਿਲ ਉਸ ਦਿਨ (ਕਿਆਮਤ ਦੇ ਹਾਲਾਤ ਅਤੇ ਗੰਭੀਰਤਾ ਤੋਂ ਡਰ ਅਤੇ ਚਿੰਤਾ ਨਾਲ) ਕੰਬ ਜਾਣਗੇ।

قُلُوبٞ يَوۡمَئِذٖ وَاجِفَةٌ

9. ਉਨ੍ਹਾਂ ਦੀਆਂ ਅੱਖਾਂ (ਸਹਿਮਿਆਂ) (ਅਪਰਾਧੀਆਂ ਵਾਂਗ) ਝੁਕੀਆਂ ਹੋਣਗੀਆਂ

أَبۡصَٰرُهَا خَٰشِعَةٞ

10. ਉਹ ਕਹਿੰਦੇ ਹਨ: ਕੀ ਅਸੀਂ ਸੱਚਮੁੱਚ (ਸਾਡੀ) ਪੁਰਾਣੀ ਜੀਵਨ ਅਵਸਥਾ ਵਿੱਚ ਵਾਪਸ ਆਵਾਂਗੇ?[4]

يَقُولُونَ أَءِنَّا لَمَرۡدُودُونَ فِي ٱلۡحَافِرَةِ

[4. ਇਹ ਕਿਆਮਤ ਨੂੰ ਨਾ ਮੰਨਣ ਵਾਲਿਆਂ ਦਾ ਕਹਿਣਾ ਹੈ ਕਿ ਕੀ ਅਸੀਂ ਉਸੇ ਤਰ੍ਹਾਂ ਦੁਬਾਰਾ ਜੀਉਂਦੇ ਹੋਵਾਂਗੇ ਜਿਵੇਂ ਅਸੀਂ ਮਰਨ ਤੋਂ ਪਹਿਲਾਂ ਸੀ?
(ਅਹਸਨੁਲ ਬਿਆਨ)]

11. ਕੀ! (ਇਹ) ਉਦੋਂ (ਹੋ ਸਕਦਾ ਹੈ?) ਜਦੋਂ ਅਸੀਂ (ਗਲ-ਸੜ) ਟੁੱਟੀਆਂ-ਖ਼ਰਾਬ ਹੱਡੀਆਂ ਹੋਵਾਂਗੇ।

أَءِذَا كُنَّا عِظَٰمًا نَّخِرَةً

12. ਉਹ ਕਹਿੰਦੇ ਹਨ, ਫਿਰ (ਤਾਂ), ਇਹ ਇੱਕ ਘਾਟੇ ਵਾਲੀ ਵਾਪਸੀ ਹੋਵੇਗੀ।

قَالُواْ تِلْكَ إِذًا كَرَّةٌ خَاسِرَةٌ

13. ਪਰ ਇਹ ਕੇਵਲ ਇੱਕ ਜ਼ਜਰਾ ਹੋਵੇਗਾ (ਚੀਕ, ਜ਼ੋਰਦਾਰ ਝਿੜਕ) (ਅਰਥਾਤ, ਸੂਰ ਦੀ ਦੂਜੀ ਫੂਕ) (ਵੇਖੋ ਆਇਤ 37:19)।

فَإِنَّمَا هِيَ زَجْرَةٌ وَٰحِدَةٌ

14. ਫੇਰ (ਜਦੋਂ ਉਹ ਦੇਖਦੇ ਹਨ), ਵੇਖੋ, ਤਾਂ ਅਚਾਨਕ ਉਹ (ਆਪਣੀ ਮੌਤ ਤੋਂ ਬਾਅਦ) ਆਪਣੇ ਆਪ ਨੂੰ (ਧਰਤੀ ਦੀ ਸਤ੍ਹਾ 'ਤੇ) ਜ਼ਿੰਦਾ ਪਾਉਂਦੇ ਹਨ। [ਅਤੇ ਅਚਾਨਕ ਉਹ ਧਰਤੀ ਦੀ ਸਤ੍ਹਾ ਉੱਤੇ [ਜਾਗਰੂਕ] ਹੋ ਜਾਣਗੇ।]

فَإِذَا هُم بِٱلسَّاهِرَةِ

15. (ਹੇ ਨਬੀ!), ਕੀ ਤੁਹਾਡੇ ਕੋਲ ਮੂਸਾ ਦੀ ਕਹਾਣੀ ਪਹੁੰਚੀ ਹੈ?

هَلْ أَتَىٰكَ حَدِيثُ مُوسَىٰٓ

16. ਜਦੋਂ ਉਸ ਦੇ ਰੱਬ ਨੇ ਉਸ ਨੂੰ ਤੂਵਾ ਦੀ ਪਵਿੱਤਰ ਘਾਟੀ ਵਿੱਚ ਬੁਲਾਇਆ

إِذْ نَادَىٰهُ رَبُّهُۥ بِٱلْوَادِ ٱلْمُقَدَّسِ طُوًى

17. (ਅਤੇ ਆਖਿਆ) ਫ਼ਿਰੌਨ ਕੋਲ ਜਾਓ; ਬੇਸ਼ੱਕ ਉਸਨੇ (ਗੁਨਾਹਾਂ, ਸ਼ਿਰਕ ਅਤੇ ਕੁਫ਼ਰ ਦੀਆਂ) ਸਾਰੀਆਂ ਹੱਦਾਂ ਪਾਰ ਕਰ ਦਿੱਤੀਆਂ ਹਨ।

ٱذْهَبْ إِلَىٰ فِرْعَوْنَ إِنَّهُۥ طَغَىٰ

18. ਅਤੇ ਉਸ ਨੂੰ ਆਖ, ਕੀ ਤੂੰ ਆਪਣੇ ਆਪ ਨੂੰ (ਕੁਫ਼ਰ ਦੇ ਗੁਨਾਹ ਤੋਂ, ਇਮਾਨ ਵਾਲਾ ਬਣਕੇ) ਸ਼ੁੱਧ ਕਰਨਾ ਚਾਹੁੰਦਾ ਹੈਂ?

فَقُلْ هَل لَّكَ إِلَىٰٓ أَن تَزَكَّىٰ

19. ਅਤੇ (ਇਹ ਕਿ) ਮੈਨੂੰ ਤੇਰੀ ਅਗਵਾਈ ਕਰਨ ਦੇ, ਤੇਰੇ ਰੱਬ ਵੱਲ ਤਾਂ ਜੋ ਤੂੰ [ਉਸ ਤੋਂ] ਡਰੇ?

وَأَهۡدِيَكَ إِلَىٰ رَبِّكَ فَتَخۡشَىٰ

20. ਤਦ (ਮੂਸਾ ਨੇ) ਉਸ ਨੂੰ ਮਹਾਨ (ਸਭ ਤੋਂ ਵੱਡਾ) ਚਿੰਨ੍ਹ (ਨਿਸ਼ਾਨੀ-ਚਮਤਕਾਰ) ਦਿਖਾਇਆ।

فَأَرَىٰهُ ٱلۡأٓيَةَ ٱلۡكُبۡرَىٰ

21. ਪਰ (ਫਿਰੌਨ ਨੇ) ਝੁਠਲਾਇਆ ਅਤੇ ਨਾ-ਫ਼ਰਮਾਨੀ ਕੀਤੀ

فَكَذَّبَ وَعَصَىٰ

22. ਫਿਰ ਉਸਨੇ ਆਪਣੀ ਪਿੱਠ ਮੋੜ ਲਈ (ਅੱਲ੍ਹਾ ਦੇ ਵਿਰੁੱਧ) ਸੰਘਰਸ਼ [ਭਾਵ, ਸਾਜ਼ਿਸ਼] ਕਰਦੇ ਹੋਏ।[5]

ثُمَّ أَدۡبَرَ يَسۡعَىٰ

[5. ਉਸਨੇ ਸਿਰਫ਼ ਇਮਾਨ ਅਤੇ ਆਗਿਆਕਾਰੀ ਦੀ ਉਲੰਘਣਾ ਹੀ ਨਹੀਂ ਕੀਤੀ, ਬਲਕਿ ਦੇਸ਼ ਵਿਚ ਗੜਬੜ ਫੈਲਾਉਣ ਅਤੇ ਮੂਸਾ ਦੇ ਵਿਰੁੱਧ ਲੜਨ ਦੀ ਕੋਸ਼ਿਸ਼ ਵੀ ਕੀਤੀ, ਇਸ ਲਈ ਉਸਨੇ ਜਾਦੂਗਰਾਂ ਨੂੰ ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਮੂਸਾ ਦੇ ਵਿਰੁੱਧ ਲੜਾਇਆ, ਤਾਂ ਜੋ ਉਹ ਮੂਸਾ ਨੂੰ ਝੂਠਾ ਸਾਬਤ ਕਰ ਸਕੇ। (ਅਹਸਨੁਲ ਬਿਆਨ)]

23. ਤਦ ਉਸਨੇ (ਆਪਣੇ ਲੋਕਾਂ ਨੂੰ) ਇਕੱਠਾ ਕੀਤਾ ਅਤੇ ਉੱਚੀ ਉੱਚੀ ਚੀਕਿਆ।

فَحَشَرَ فَنَادَىٰ

24. ਅਤੇ ਕਿਹਾ, ਮੈਂ ਤੁਹਾਡਾ ਰੱਬ ਹਾਂ, ਸਭ ਤੋਂ ਉੱਚਾ।

فَقَالَ أَنَا۠ رَبُّكُمُ ٱلۡأَعۡلَىٰ

25. ਇਸ ਲਈ ਅੱਲ੍ਹਾ ਨੇ ਉਸਨੂੰ ਆਖਰੀ ਅਤੇ ਪਹਿਲੇ ਲਈ ਮਿਸਾਲੀ ਸਜ਼ਾ ਨਾਲ ਫੜ ਲਿਆ।[6]

فَأَخَذَهُ ٱللَّهُ نَكَالَ ٱلۡأٓخِرَةِ وَٱلۡأُولَىٰٓ

[6. ਆਖਰੀ ਅਤੇ ਪਹਿਲੇ ਤੋਂ ਮੁਰਾਦ
1. ਉਸਦੇ ਆਖਰੀ ਅਤੇ ਪਹਿਲੇ ਅਪਰਾਧ ਲਈ ਉਸਨੂੰ ਮਿਸਾਲੀ ਸਜ਼ਾ ਦੇ ਨਾਲ ਫੜ ਲਿਆ.
ਆਖਰੀ ਅਪਰਾਧ ਅਰਥਾਤ ਉਸਦਾ ਇਹ ਕਥਨ:
ਮੈਂ ਤੁਹਾਡਾ ਰੱਬ ਹਾਂ, ਸਭ ਤੋਂ ਉੱਚਾ। (79:24)
ਪਹਿਲਾ ਅਪਰਾਧ ਅਰਥਾਤ ਉਸਦਾ ਇਹ ਕਥਨ:
ਹੇ ਸਰਦਾਰੋ! ਮੈਂ ਨਹੀਂ ਜਾਣਦਾ ਕਿ ਤੁਹਾਡੇ ਕੋਲ ਮੇਰੇ ਤੋਂ ਇਲਾਵਾ ਕੋਈ ਇਲਾਹ ਹੈ। (28:38)
[ਤਫਸੀਰ ਅਤ-ਤਬਰੀ]

2. ਉਸਦੇ ਆਖਰੀ ਜੀਵਨ ਅਤੇ ਪਹਿਲੇ ਜੀਵਨ ਵਿੱਚ ਉਸਨੂੰ ਮਿਸਾਲੀ ਸਜ਼ਾ ਦੇ ਨਾਲ ਫੜ ਲਿਆ. ਅਰਥਾਤ ਉਸਨੂੰ ਪਰਲੋਕ (ਆਖਿਰਤ) ਅਤੇ ਦੁਨੀਆ ਵਿੱਚ ਮਿਸਾਲੀ ਸਜ਼ਾ ਦੇ ਨਾਲ ਫੜ ਲਿਆ. ਅਰਥਾਤ ਅੱਲਾਹ ਤਾਅਲਾ ਨੇ ਉਸਦੀ ਅਜਿਹੀ ਪਕੜ ਕੀਤੀ ਕਿ, ਉਸ ਵਰਗੇ ਸਾਰੇ ਸਰਕਸ਼ਾਂ ਲਈ, ਹਮੇਸ਼ਾ-ਹਮੇਸ਼ਾ ਸਬਬ ਏ ਇਬਰਤ ਬਣਾ ਦਿੱਤਾ
(ਤਫਸੀਰ ਇਬਨੇ ਕਸੀਰ)]

26. ਬੇਸ਼ੱਕ, ਇਸ ਵਿੱਚ ਇੱਕ ਸਬਕ ਹੈ [ਉਪਦੇਸ਼ਕ ਨਸੀਹਤ, ਚੇਤਾਵਨੀ] ਉਸ ਲਈ ਜੋ [ਅੱਲ੍ਹਾ ਤੋਂ] ਡਰਦਾ ਹੈ।

إِنَّ فِي ذَٰلِكَ لَعِبْرَةً لِّمَن يَخْشَىٰٓ

27. ਕੀ ਤੁਸੀਂ ਵਧੇਰੇ ਮੁਸ਼ਕਲ ਰਚਨਾ ਹੋ ਜਾਂ ਆਸਮਾਨ? ਉਸਨੇ [ਅਰਥਾਤ, ਅੱਲ੍ਹਾ ਨੇ] ਇਸ ਨੂੰ ਬਣਾਇਆ ਹੈ। ਕੀ ਤੁਹਾਨੂੰ ਬਣਾਉਣਾ ਜ਼ਿਆਦਾ ਔਖਾ ਹੈ (ਚਾਹੇ ਪਹਿਲੀ ਵਾਰ ਜਾਂ ਤੁਹਾਡੀ ਮੌਤ ਤੋਂ ਬਾਅਦ) ਜਾਂ ਆਸਮਾਨ (ਵਧੇਰੇ ਔਖਾ) ਹੈ? ਉਸ ਨੇ ਇਸ ਨੂੰ (ਧਰਤੀ ਉੱਤੇ) ਬਣਾਇਆ ਹੈ।

ءَأَنتُمْ أَشَدُّ خَلْقًا أَمِ ٱلسَّمَآءُ ۚ بَنَىٰهَا

28. ਉਸਨੇ ਇਸਦੀ ਛੱਤ (ਬਿਨਾਂ ਕਿਸੇ ਥੰਮ੍ਹਾਂ ਦੇ) ਨੂੰ ਉੱਚਾ ਕੀਤਾ ਅਤੇ ਇਸਨੂੰ ਸੰਪੂਰਨਤਾ (ਬਿਨਾਂ ਕਿਸੇ ਤਰੇੜ, ਵੰਡ ਜਾਂ ਨੁਕਸ ਦੇ) ਦੇ ਅਨੁਪਾਤ ਵਿੱਚ ਬਣਾਇਆ।

رَفَعَ سَمْكَهَا فَسَوَّىٰهَا

29. ਇਸ ਦੀ ਰਾਤ ਉਹ ਹਨੇਰੇ ਨਾਲ ਢੱਕਦਾ ਹੈ ਅਤੇ ਇਸ ਦੀ ਦੁਪਹਿਰ ਨੂੰ ਉਹ (ਚਾਨਣ ਨਾਲ) ਬਾਹਰ ਲਿਆਉਂਦਾ ਹੈ [ਅਤੇ ਉਸ ਨੇ ਇਸ ਦੀ ਰਾਤ ਨੂੰ ਹਨੇਰਾ ਕਰ ਦਿੱਤਾ (ਤਾਂ ਕਿ ਸਾਰੀ ਧਰਤੀ ਉੱਪਰੋਂ ਹਨੇਰਾ ਮਹਿਸੂਸ ਕਰੇ) ਅਤੇ (ਉਸ ਵਿੱਚੋਂ) ਇਸ ਦੀ ਚਮਕ (ਸੂਰਜ ਅਤੇ ਦਿਨ ਦੁਆਰਾ, ਰੋਜ਼ੀ-ਰੋਟੀ ਦੀ ਸਹੂਲਤ ਲਈ) ਕੱਢੀ ਗਈ।]

وَأَغْطَشَ لَيْلَهَا وَأَخْرَجَ ضُحَىٰهَا

30. ਅਤੇ ਉਸ ਤੋਂ ਬਾਅਦ ਉਸ (ਅੱਲ੍ਹਾ) ਨੇ ਜ਼ਮੀਨ ਨੂੰ (ਹਮਵਾਰ) ਵਿਛਾਇਆ (ਫੈਲਾਇਆ)।[7]

وَٱلْأَرْضَ بَعْدَ ذَٰلِكَ دَحَىٰهَآ

[7- (41:9) ਵਿਚ ਜ਼ਿਕਰ ਕੀਤਾ ਗਿਆ ਹੈ, ਕਿ
ਖਲਕ (ਰਚਨਾ) ਕੁਝ ਹੋਰ ਹੈ, ਅਤੇ ਦਹਾ (ਵਿਛਾਉਣਾ, ਫੈਲਾਉਣਾ, ਹਮਵਾਰ ਸਮਤਲ ਕਰਨਾ) ਇਹ ਇਕ ਹੋਰ ਚੀਜ਼ ਹੈ।
ਜ਼ਮੀਨ ਦੀ ਰਚਨਾ ਅਸਮਾਨ ਤੋਂ ਪਹਿਲਾਂ ਹੋਈ ਸੀ, ਪਰ ਇਹ ਸਮਤਲ ਅਸਮਾਨ ਦੀ ਰਚਨਾ ਤੋਂ ਬਾਅਦ ਕੀਤੀ ਗਈ ਸੀ, ਅਤੇ ਇੱਥੇ ਉਸੇ ਤੱਥ ਦਾ ਬਿਆਨ ਹੈ।
ਅਤੇ ਵਿਛਾਉਣਾ ਜਾਂ ਫੈਲਾਉਣ ਦਾ ਮਤਲਬ ਹੈ ਕਿ ਧਰਤੀ ਨੂੰ ਰਹਿਣ ਯੋਗ ਬਣਾਉਣ ਲਈ ਜੋ ਚੀਜ਼ਾਂ ਦੀ ਜ਼ਰੂਰਤ ਹੈ, ਅੱਲ੍ਹਾ ਨੇ ਉਨ੍ਹਾਂ ਦਾ ਪ੍ਰਬੰਧ ਕੀਤਾ ਹੈ।
ਉਦਾਹਰਣ ਵਜੋਂ, ਉਸ ਨੇ ਧਰਤੀ ਵਿੱਚੋਂ ਪਾਣੀ ਕੱਢਿਆ, ਉਸ ਵਿੱਚ ਚਾਰਾ ਅਤੇ ਭੋਜਨ ਬਣਾਇਆ, ਪਹਾੜਾਂ ਨੂੰ ਮੇਖਾਂ ਵਾਂਗ ਮਜ਼ਬੂਤ ਬਣਾਇਆ ਤਾਂ ਕਿ ਧਰਤੀ ਹਿੱਲੇ ਨਾ। ਜਿਵੇਂ ਕਿ ਅੱਗੇ ਵੀ ਇਹੀ ਬਿਆਨ ਹੈ।
(ਅਹਸਨੁਲ ਬਿਆਨ)]

31. ਉਸ (ਅੱਲ੍ਹਾ) ਨੇ ਉਸ (ਅਰਥਾਤ ਜ਼ਮੀਨ) ਵਿੱਚੋਂ ਇਸ ਦਾ ਪਾਣੀ ਅਤੇ ਇਸ ਦੀ ਚਰਾਂਦ (ਚਰਾਗਾਹ, ਬਨਸਪਤੀ) ਨੂੰ ਬਾਹਰ ਕੱਢਿਆ।

أَخْرَجَ مِنْهَا مَآءَهَا وَمَرْعَىٰهَا

32. ਅਤੇ ਪਹਾੜਾਂ ਨੂੰ ਉਸ ਨੇ (ਜ਼ਮੀਨ ਵਿਚ) ਪੱਕਾ ਕਰ ਦਿੱਤਾ (ਜ਼ਮੀਨ ਨੂੰ ਤੁਹਾਡੇ ਲਈ ਸਥਿਰ ਰੱਖਣ ਲਈ)।

وَٱلْجِبَالَ أَرْسَىٰهَا

33. (ਸਭ) ਤੁਹਾਡੇ ਅਤੇ ਤੁਹਾਡੇ ਪਸ਼ੂਆਂ ਲਈ ਲਾਭਦਾਇਕ ਪ੍ਰਬੰਧ (ਆਨੰਦ ਦੇ ਸਰੋਤ) ਵਜੋਂ।

مَتَـٰعًا لَّكُمْ وَلِأَنْعَـٰمِكُمْ

34. ਪਰ ਜਦੋਂ ਸਭ ਤੋਂ ਵੱਡੀ ਬਿਪਤਾ (ਤਬਾਹੀ) ਆਵੇਗੀ (ਕਿਆਮਤ, ਹਿਸਾਬ ਅਤੇ ਬਦਲੇ ਦਾ ਦਿਨ)।

فَإِذَا جَآءَتِ ٱلطَّآمَّةُ ٱلْكُبْرَىٰ

35. ਜਿਸ ਦਿਨ ਮਨੁੱਖ ਉਸ ਨੂੰ ਯਾਦ ਕਰੇਗਾ ਜਿਸ ਲਈ ਉਸਨੇ ਕੋਸ਼ਿਸ਼ ਕੀਤੀ ਸੀ (ਕਰਮ, ਚੰਗੇ ਅਤੇ ਮਾੜੇ)

يَوْمَ يَتَذَكَّرُ ٱلْإِنسَـٰنُ مَا سَعَىٰ

36. ਅਤੇ (ਹਰੇਕ) ਵੇਖਣ ਵਾਲੇ ਲਈ ਜਹੀਮ (ਜਹੰਨਮ) (ਪੂਰੀ ਦ੍ਰਿਸ਼ਟੀ) (full view) ਨਾਲ

وَبُرِّزَتِ ٱلْجَحِيمُ لِمَن يَرَىٰ

ਪ੍ਰਗਟ ਕੀਤੀ ਜਾਵੇਗੀ।[8]

[8. ਅਰਥਾਤ ਇਸ ਨੂੰ ਕਾਫ਼ਰਾਂ ਦੇ ਸਾਹਮਣੇ ਕਰ ਦਿੱਤਾ ਜਾਵੇਗਾ ਤਾਂ ਜੋ ਉਹ ਦੇਖ ਸਕਣ ਕਿ ਹੁਣ ਉਨ੍ਹਾਂ ਦਾ ਸਦੀਵੀ ਟਿਕਾਣਾ ਜਹੰਨਮ ਦੀ ਅੱਗ ਹੈ। ਕੁਝ ਕਹਿੰਦੇ ਹਨ ਕਿ ਮੋਮਿਨ ਅਤੇ ਕਾਫ਼ਿਰ ਦੋਵੇਂ ਇਸ ਨੂੰ ਵੇਖਣਗੇ, ਇਮਾਨ ਵਾਲੇ ਇਸ ਨੂੰ ਵੇਖਣਗੇ ਅਤੇ ਇਮਾਨ ਵ ਨੇਕ ਅਮਲਾਂ ਦੁਆਰਾ ਉਨ੍ਹਾਂ ਨੂੰ ਇਸ ਤੋਂ ਬਚਾਉਣ ਲਈ ਅੱਲ੍ਹਾ ਦਾ ਸ਼ੁਕਰ ਅਦਾ ਕਰਨਗੇ। ਅਤੇ ਕਾਫ਼ਰ, ਜੋ ਪਹਿਲਾਂ ਹੀ ਡਰ ਅਤੇ ਦਹਿਸ਼ਤ ਵਿੱਚ ਹਨ, ਇਸ ਨੂੰ ਵੇਖਣਗੇ, ਤਾਂ ਉਨ੍ਹਾਂ ਦੇ ਗ਼ਮ ਅਤੇ ਦੁੱਖ ਵਿੱਚ ਹੋਰ ਵਾਧਾ ਹੋ ਜਾਵੇਗਾ।
(ਅਹਸਨੁਲ ਬਿਆਨ)]

37. ਫਿਰ ਉਹ ਜਿਸਨੇ (ਕੁਫ਼ਰ, ਸ਼ਿਰਕ, ਜ਼ੁਲਮ ਅਤੇ ਗੁਨਾਹਾਂ ਦੁਆਰਾ) ਸਾਰੀਆਂ ਹੱਦਾਂ ਪਾਰ ਕੀਤੀਆਂ।

فَأَمَّا مَن طَغَىٰ

38. ਅਤੇ ਸੰਸਾਰ ਦੇ ਜੀਵਨ ਨੂੰ (ਆਪਣੀ ਭੈੜੀ ਚਾਹਨਾ ਅਤੇ ਕਾਮਨਾ ਦੇ ਪਿੱਛੇ ਲੱਗ ਕੇ) (ਆਖਰਤ ਲਈ ਅਮਲ ਕਰਨ ਨਾਲੋਂ ਜਿਆਦਾ) ਤਰਜੀਹ ਦਿੱਤੀ।

وَءَاثَرَ ٱلۡحَيَوٰةَ ٱلدُّنۡيَا

39. ਫਿਰ ਬੇਸ਼ੱਕ, ਜਹੀਮ (ਜਹੰਨਮ ਦੀ ਅੱਗ) ਹੀ [ਉਸ ਦੀ] ਪਨਾਹ ਹੋਵੇਗੀ।

فَإِنَّ ٱلۡجَحِيمَ هِيَ ٱلۡمَأۡوَىٰ

40. ਪਰ ਉਹ ਜੋ ਆਪਣੇ ਰੱਬ ਦੇ ਅੱਗੇ ਖਲੋਣ ਤੋਂ ਡਰਦਾ ਹੈ, ਅਤੇ ਆਪਣੀ ਨਫ਼ਸ ਨੂੰ ਹਵਾ-ਪ੍ਰਸਤੀ (ਭੈੜੀਆਂ ਇੱਛਾਵਾਂ ਅਤੇ ਕਾਮਨਾਵਾਂ) ਤੋਂ ਰੋਕਦਾ ਹੈ।[9]

وَأَمَّا مَنۡ خَافَ مَقَامَ رَبِّهِۦ وَنَهَى ٱلنَّفۡسَ عَنِ ٱلۡهَوَىٰ

[9. ਇਹ ਕਿ ਜੇਕਰ ਮੈਂ ਗੁਨਾਹ ਕਰਾਂ ਅਤੇ ਅੱਲ੍ਹਾ ਦੀ ਅਵੱਗਿਆ ਕਰਾਂ, ਤਾਂ ਮੈਨੂੰ ਅੱਲ੍ਹਾ ਤੋਂ ਬਚਾਉਣ ਵਾਲਾ ਕੋਈ ਨਹੀਂ ਹੋਵੇਗਾ, ਇਸ ਲਈ ਉਹ ਗੁਨਾਹਾਂ ਤੋਂ ਬਚਦਾ ਰਿਹਾ ਹੈ।
ਭਾਵ, ਉਹ ਆਪਣੇ ਆਪ ਨੂੰ ਉਨ੍ਹਾਂ ਗੁਨਾਹਾਂ ਅਤੇ ਹਰਾਮ ਕਾਰੀਆਂ ਤੋਂ ਰੋਕਦਾ ਰਿਹਾ ਹੈ ਜਿਨ੍ਹਾਂ ਵੱਲ ਨਫ਼ਸ ਦਾ ਝੁਕਾਅ ਹੁੰਦਾ ਸੀ।]

41. ਫਿਰ ਬੇਸ਼ੱਕ, ਜੰਨਤ [ਉਸ ਦੀ] ਪਨਾਹ ਹੋਵੇਗੀ।

فَإِنَّ ٱلۡجَنَّةَ هِيَ ٱلۡمَأۡوَىٰ

42. ਉਹ (ਮੱਕੇ ਦੇ ਮੁਸ਼ਰਿਕ) ਤੁਹਾਨੂੰ (ਹੇ ਮੁਹੰਮਦ) (ਆਖਰੀ) ਘੜੀ (ਕਿਆਮਤ) ਬਾਰੇ ਪੁੱਛਦੇ

يَسۡـَٔلُونَكَ عَنِ ٱلسَّاعَةِ أَيَّانَ مُرۡسَىٰهَا

ਹਨ, (ਕਿ) ਇਹ ਕਦੋਂ ਆਵੇਗੀ? (ਇਸਦਾ ਨਿਰਧਾਰਤ ਸਮਾਂ ਕਦੋਂ ਹੋਵੇਗਾ?)

43. (ਹੇ ਮੁਹੰਮਦ) ਤੁਹਾਡਾ ਇਸਨੂੰ (ਅਰਥਾਤ ਕਿਆਮਤ ਦੇ ਨਿਰਧਾਰਤ ਸਮੇਂ ਨੂੰ) ਜ਼ਿਕਰ ਕਰਨ ਨਾਲ ਕੀ (ਸੰਬੰਧ)?[10]

فِيمَ أَنتَ مِن ذِكْرَىٰهَآ

[10. ਭਾਵ ਤੁਹਾਨੂੰ ਇਸ ਬਾਰੇ ਕੁਝ ਕਹਿਣ ਲਈ ਕੋਈ ਗਿਆਨ ਨਹੀਂ ਦਿੱਤਾ ਗਿਆ। ਤਾਂ ਇਸ ਲਈ ਇਸਦਾ ਵਰਣਨ ਕਰਨ ਨਾਲ ਤੁਹਾਡਾ ਕੀ ਸੰਬੰਧ ਹੈ? ਇਸ ਦਾ ਪੱਕਾ ਗਿਆਨ ਕੇਵਲ ਅੱਲ੍ਹਾ ਕੋਲ ਹੈ। ਅਤੇ ਇਸ ਦਾ ਲਾਭ ਮਨੁੱਖਤਾ ਤੋਂ ਲੁਕੇ ਰਹਿਣ ਵਿਚ ਹੀ ਹੈ।]

44. (ਹੇ ਮੁਹੰਮਦ) ਉਸ (ਨਿਰਧਾਰਤ ਸਮੇਂ) ਦੇ ਇਲਮ ਦਾ ਅੰਤ ਤੁਹਾਡੇ ਰੱਬ ਵੱਲ ਹੈ।[11]

إِلَىٰ رَبِّكَ مُنتَهَىٰهَآ

[11. ਉਸ ਦੀ ਅਸਲ ਮਿਆਦ (ਦੀ ਜਾਣਕਾਰੀ) ਸਿਰਫ਼ ਤੁਹਾਡੇ ਰੱਬ ਕੋਲ ਹੀ ਹੈ? (ਅਤੇ ਇਸ ਤਰ੍ਹਾਂ ਕਿਹਾ ਜਾਂਦਾ ਹੈ, 'ਅੱਲ੍ਹਾ ਇਸ ਬਾਰੇ ਸਭ ਤੋਂ ਵਧੀਆ ਜਾਣਦਾ ਹੈ')।]

45. ਤੁਸੀਂ (ਹੇ ਮੁਹੰਮਦ) ਸਿਰਫ਼ ਉਸ ਲਈ ਇੱਕ ਚੇਤਾਵਨੀ ਦੇਣ ਵਾਲੇ ਹੋ ਜੋ (ਕਿਆਮਤ ਦੀ ਯਾਦ ਦਿਵਾਉਣ ਦਾ ਲਾਭ ਉਠਾਉਂਦਾ ਹੈ ਅਤੇ) ਇਸ ਤੋਂ ਡਰਦਾ ਹੈ।

إِنَّمَآ أَنتَ مُنذِرُ مَن يَخْشَىٰهَا

46. ਜਿਸ ਦਿਨ ਉਹ ਇਸ ਨੂੰ ਵੇਖਣਗੇ, ਇਸ ਤਰ੍ਹਾਂ ਹੋਵੇਗਾ (ਕਿ) ਜਿਵੇਂ ਉਹ (ਇੱਕ ਦਿਨ ਦੀ) ਦੁਪਹਿਰ (ਤੋਂ ਸ਼ਾਮ ਤੱਕ) ਜਾਂ ਸਵੇਰ (ਤੋਂ ਦੁਪਹਿਰ ਤੱਕ) ਤੋਂ ਇਲਾਵਾ (ਇਸ ਸੰਸਾਰ ਵਿਚ) ਰੁਕੇ ਹੀ ਨਹੀਂ ਸਨ।[12]

كَأَنَّهُمْ يَوْمَ يَرَوْنَهَا لَمْ يَلْبَثُوٓا۟ إِلَّا عَشِيَّةً أَوْ ضُحَىٰهَا

[12. ਅਸ਼ੀਆਹ, ਦੁਪਹਿਰ ਤੋਂ ਸੂਰਜ ਡੁੱਬਣ ਤੱਕ ਦਾ ਸਮਾਂ ਅਤੇ
ਜ਼ੁਹਾ, ਸੂਰਜ ਚੜ੍ਹਨ ਤੋਂ ਦੁਪਹਿਰ ਤੱਕ ਦਾ ਸਮਾਂ ।
ਭਾਵ, ਜਦੋਂ ਕਾਫ਼ਰ ਲੋਕ ਜਹੰਨਮ ਦੀ ਸਜ਼ਾ ਨੂੰ ਵੇਖਣਗੇ, ਤਾਂ ਉਹ ਇਸ ਸੰਸਾਰ ਦੇ ਸਾਰੇ ਐਸ਼ੋ-ਆਰਾਮ ਅਤੇ ਸੁੱਖਾਂ ਨੂੰ ਭੁੱਲ ਜਾਣਗੇ ਅਤੇ ਉਨ੍ਹਾਂ ਨੂੰ ਮਹਿਸੂਸ ਹੋਵੇਗਾ ਕਿ ਉਹ ਇਸ ਸੰਸਾਰ ਵਿੱਚ ਇੱਕ ਦਿਨ ਵੀ ਨਹੀਂ ਰਹੇ ਹਨ। ਦਿਨ ਦਾ ਪਹਿਲਾ ਹਿੱਸਾ ਜਾਂ ਦਿਨ ਦਾ ਅੰਤਲਾ ਹਿੱਸਾ ਹੀ ਸੰਸਾਰ ਵਿੱਚ ਰਹੇ ਹਨ, ਭਾਵ, ਸੰਸਾਰ ਦੀ ਜ਼ਿੰਦਗੀ, ਉਹਨਾ ਨੂੰ ਬਹੁਤ ਹੀ ਛੋਟੀ ਜਾਪੇਗੀ
(ਅਹਸਨੁਲ ਬਿਆਨ)]